


# ਅਦਬਨਾਮਾ

## ਪੰਥਕ ਰਵਾਇਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ-ਸਤਿਕਾਰ ਨੂੰ ਮੁੱਖ ਰੱਖਦੇ ਹੋਏ ਪੰਥਕ ਰਵਾਇਤ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਪੰਜ ਸਿੰਘ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਲੋੜੀਂਦੇ ਹੁੰਦੇ ਹਨ। ਜੋ ਪੰਜ ਸਿੰਘ ਲੋੜੀਂਦੇ ਹਨ ਉਹਨਾਂ ਦੀ ਤਫ਼ਸੀਲ ਹੇਠ ਲਿਖੇ ਅਨੁਸਾਰ ਹੈ:-

੧. ਗ੍ਰੰਥੀ ਸਿੰਘ

੨. ਚੌਰ-ਬਰਦਾਰ

੩. ਧੂਫੀਆ ਸਿੰਘ

੪. ਪਹਿਰੇਦਾਰ (ਬਰਛਾ-ਬਰਦਾਰ)

੫. ਲਾਂਗਰੀ ਸਿੰਘ

ਪੰਥਕ ਰਵਾਇਤ ਦੀ ਅਣਦੇਖੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਵਿੱਚ ਅਵੱਗਿਆ ਹੀ ਹੁੰਦੀ ਹੈ ਜੋ ਸਿੱਖ ਸੰਗਤ ਅੱਜ-ਕੱਲ੍ਹ ਜਾਣੇ-ਅਣਜਾਣੇ ਵਿੱਚ ਲਗਾਤਾਰ ਕਰ ਰਹੀ ਹੈ। ਇਸ ਅਵੇਸਲੇਪਣ ਕਾਰਨ ਇਹ ਅਵੱਗਿਆ ਇਕ ਦਿਨ ਘੋਰ ਬੇਅਦਬੀ ਦੇ ਰੂਪ ਵਿੱਚ ਵਾਪਰ ਜਾਂਦੀ ਹੈ। ਫਿਰ ਅਸੀਂ ਆਪਣੇ ਢਿੱਲੇ ਪਹਿਰੇ ਨੂੰ ਲੁਕਾਉਣ ਲਈ ਦੋਸ਼ੀ ਨੂੰ ਲੱਭਣ ਅਤੇ ਦੁਨਿਆਵੀ ਅਦਾਲਤਾਂ ਤੋਂ ਸਜਾ ਦਵਾਉਣ ਲਈ ਸੜਕਾਂ ਬੰਦ ਕਰਦੇ ਹਾਂ, ਮੋਰਚੇ ਲਗਾਉਂਦੇ ਹਾਂ। ਜੇਕਰ ਦੋਸ਼ੀ ਲੱਭ ਵੀ ਜਾਏ ਅਤੇ ਦੋਸ਼ ਸਿੱਧ ਵੀ ਹੋ ਜਾਣ ਤਾਂ ਵੀ ਸ੍ਰੀ ਗੁਰੂ



ਗ੍ਰੰਥ ਸਾਹਿਬ ਜੀ ਦੀ ਘੋਰ ਬੇਅਦਬੀ ਦੀ ਵੱਧ ਤੋਂ ਵੱਧ ਸਜ਼ਾ ਤਿੰਨ ਸਾਲ ਹੀ ਹੁੰਦੀ ਹੈ। ਦੋਸ਼ੀ ਨੇ ਬੇਅਦਬੀ ਕਿਉਂ ਕੀਤੀ ਅਤੇ ਕਿਸ ਨੇ ਕਰਵਾਈ ਉਸ ਦੀ ਤਫ਼ਤੀਸ਼ ਪੁਲਸ ਕਦੇ ਨਹੀਂ ਕਰਦੀ। ਸੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਦੇ ਮਾਮਲੇ ਨੂੰ ਪੰਥਕ ਨਜ਼ਰੀਏ ਤੋਂ ਵੇਖਣ ਦੀ ਲੋੜ ਹੈ।

ਗੁਰੂ ਪਾਤਿਸਾਹ ਨੇ ਖਾਲਸੇ ਨੂੰ ਖੁਦ ਇਨਸਾਫ ਕਰਨ ਦੇ ਸਮਰੱਥ ਬਣਾਇਆ ਹੈ। ਸੱਚ ਅਤੇ ਝੂਠ ਦੇ ਨਿਤਾਰੇ ਲਈ ਗੁਰੂ ਖਾਲਸਾ ਪੰਥ 'ਸਵਾ ਲੱਖ' ਵੀ ਨਿਆ ਕਰਨ ਦੇ ਸਮਰੱਥ ਹੈ। ਇਹ ਗੱਲ ਠੀਕ ਹੈ ਕਿ ਸਾਰੇ ਰਾਹ ਵੇਖਣੇ ਚਾਹੀਦੇ ਹਨ, ਪਰਖਣੇ ਚਾਹੀਦੇ ਹਨ ਪਰ ਕਿਸੇ ਮਨੁੱਖ ਉੱਤੇ ਜਾਂ ਉਸ ਵੱਲੋਂ ਬਣਾਏ ਢਾਂਚਿਆਂ ਉੱਤੇ ਹੀ ਟੇਕ ਰੱਖ ਕੇ ਬੈਠ ਜਾਣਾ ਅਤੇ ਬੇਵੱਸ ਹੋ ਕੇ ਲਗਾਤਾਰ ਇਨਸਾਫ ਦੀ ਫਰਿਆਦ ਕਰੀ ਜਾਣਾ, ਇਹ ਪੰਥ ਦੀ ਰਵਾਇਤ ਨਹੀਂ ਹੈ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਬਹਾਦਰ ਸ਼ਾਹ ਜਿਸ ਦਾ ਪਹਿਲਾ ਨਾਮ ਮੁਅਜ਼ਮ ਸੀ, ਉਸ ਨੇ ਬਾਦਸ਼ਾਹ ਬਣਨ ਲਈ ਗੁਰੂ ਪਾਤਿਸਾਹ ਤੋਂ ਮਦਦ ਮੰਗੀ ਅਤੇ ਬਾਦਸ਼ਾਹ ਬਣ ਜਾਣ ਦੀ ਸੂਰਤ ਵਿੱਚ ਇਨਸਾਫ ਕਰਨ ਦੀ ਗੱਲ ਉੱਤੇ ਸਹਿਮਤੀ ਕੀਤੀ ਗਈ ਪਰ ਜਦੋਂ ਦਸਵੇਂ ਪਾਤਿਸਾਹ ਦੀ ਮਿਹਰ ਸਦਕਾ ਉਹ ਬਾਦਸ਼ਾਹ ਬਣ ਗਿਆ ਤਾਂ ਆਪਣੇ ਰਾਜ ਭਾਗ ਦੀ ਫਿਕਰ ਵਿੱਚ ਬੇਵੱਸ ਹੋ ਕੇ ਸਮਾਂ ਅੱਗੇ ਪਾਉਣ ਲੱਗਾ, ਤੈਅ ਹੋਈਆਂ ਗੱਲਾਂ ਨੂੰ ਲਮਕਾਉਣ ਲੱਗਾ ਤਾਂ ਤਵਾਰੀਖ ਗਵਾਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਜੀ, ਸੱਚੇ ਪਾਤਿਸਾਹ ਦੇ ਥਾਪੜੇ ਨਾਲ ਇਨਸਾਫ ਦੇ ਰਾਹ 'ਤੇ ਤੁਰ ਪੈਂਦੇ ਹਨ ਅਤੇ ਆਪਣੀ ਰਵਾਇਤ ਅਨੁਸਾਰ ਇਨਸਾਫ ਕਰਦੇ ਹਨ।

ਇਤਿਹਾਸ ਵਿੱਚ ਆਉਂਦਾ ਹੈ ਕਿ ਇਕ ਵਾਰ ਕੁਝ ਸੱਜਣ ਬਾਬਾ ਬੰਦਾ ਸਿੰਘ ਬਹਾਦਰ ਕੋਲ ਆਪਣੇ ਜ਼ਿਮੀਦਾਰਾਂ ਦੇ ਜ਼ੁਲਮ ਦੀ ਫਰਿਆਦ ਕਰਦੇ ਹਨ ਤਾਂ ਬਾਬਾ ਜੀ ਉਹਨਾਂ ਨੂੰ ਹੀ ਗੋਲੀ ਨਾਲ ਉਡਾ ਦੇਣ ਲਈ ਕਹਿ ਦਿੰਦੇ ਹਨ। ਆਪਣੀ ਫਰਿਆਦ ਦਾ ਇਹ ਉੱਤਰ ਸੁਣ ਕੇ ਉਹ ਇਸਦਾ ਕਾਰਨ ਪੁੱਛਦੇ ਹਨ ਤਾਂ ਬਾਬਾ ਜੀ ਆਖਦੇ ਹਨ, "ਤੁਹਾਡੇ ਨਾਲ ਇਹ ਹੀ ਹੋਣੀ ਚਾਹੀਦੀ ਹੈ, ਤੁਸੀਂ ਇਸੇ ਦੇ ਹੀ ਲਾਇਕ ਹੋ। ਤੁਸੀਂ ਜਿਮੀਦਾਰਾਂ ਦੇ ਅੱਗੇ ਦਬੇ ਰਹਿੰਦੇ ਹੋ ਅਤੇ ਉਹਨਾਂ ਦਾ ਜਬਰ

ਕਾਇਰਾਂ ਵਾਂਙੂ ਜਰੀ ਜਾਂਦੇ ਹੋ। ਸ਼੍ਰੀ ਦਸ਼ਮੇਸ਼ ਜੀ ਦੇ ਖਾਲਸੇ ਵਿੱਚ ਇਹ ਤਾਕਤ ਕਿਉਂ ਨਾ ਹੋਵੇ ਕਿ ਆਪਣੇ ਵਿਰੁੱਧ ਹੋ ਰਹੀਆਂ ਬੇ-ਇਨਸਾਫੀਆਂ ਨੂੰ ਉਹ ਆਪ ਦੂਰ ਕਰ ਸਕੇ?"

ਜਿੱਥੇ ਸਾਲ 2015 ਤੋਂ ਲਗਾਤਾਰ ਸਿੱਖਾਂ ਦਾ ਇਕ ਹਿੱਸਾ ਜਾਂ ਵੱਖ-ਵੱਖ ਅਫਸਰ ਇਹਨਾਂ ਢਾਂਚਿਆਂ ਰਾਹੀਂ ਇਨਸਾਫ ਕਰਨ ਦੇ ਅਮਲਦਾਰ ਜਾਂ ਦਾਅਵੇਦਾਰ ਸੀ, ਓਥੇ ਬੇਅਦਬੀ ਦੇ ਹੀ ਇਕ ਮਾਮਲੇ ਵਿੱਚ ਜੂਨ 2019 ਵਿੱਚ ਗੁਰਸੇਵਕ ਸਿੰਘ ਅਤੇ ਮਨਿੰਦਰ ਸਿੰਘ ਨੇ ਡੇਰਾ ਪ੍ਰੇਮੀ ਮਹਿੰਦਰਪਾਲ ਬਿੱਟੂ (ਉਮਰ 49 ਸਾਲ) ਜੋ ਨਾਭਾ ਜੇਲ੍ਹ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਮਾਮਲੇ ਵਿੱਚ ਕੈਦ ਕੱਟ ਰਿਹਾ ਸੀ, ਨੂੰ ਆਪਣੀ ਰਵਾਇਤ ਅਨੁਸਾਰ ਸਜ਼ਾ ਦੇ ਕੇ ਇਨਸਾਫ ਕਰ ਦਿੱਤਾ ਸੀ।

ਦੁਨਿਆਵੀ ਢਾਂਚੇ ਇਨਸਾਫ ਕਰਨ ਦੇ ਸਮਰੱਥ ਨਾ ਰਹਿਣ ਤਾਂ ਸਿੱਖ ਦਾ ਫਰਜ ਆਪਣੇ ਸੱਚੇ ਪਾਤਿਸਾਹ ਦੇ ਦੱਸੇ ਢੰਗ ਤਰੀਕਿਆਂ ਅਨੁਸਾਰ ਚੱਲ ਕੇ ਖੁਦ ਇਨਸਾਫ ਕਰਨ ਦਾ ਹੈ। ਇਹੀ ਸਾਡੀ ਰਵਾਇਤ ਹੈ, ਇਹੀ ਗੁਰੂ ਦੇ ਅਦਬ ਵਿੱਚ ਸਿੱਖ ਦਾ ਕਰਮ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਦੁਰਘਟਨਾਵਾਂ ਆਮ ਵਰਤਾਰਾ ਹੀ ਬਣਦੀਆਂ ਜਾ ਰਹੀਆਂ ਹਨ। ਇਸ ਲਈ ਸਾਨੂੰ ਦੁਨਿਆਵੀ ਅਦਾਲਤ ਤੋਂ ਇਨਸਾਫ਼ ਲੈਣ ਦੇ ਪ੍ਰਚਲਤ ਚਲਣ ਦੇ ਨਾਲ-ਨਾਲ ਜਿੱਥੇ ਇਨਸਾਫ਼ ਦੀ ਪੰਥਕ ਰਵਾਇਤ ਤੋਂ ਸੇਧ ਲੈਣ ਦੀ ਲੋੜ ਹੈ ਉੱਥੇ ਇਸ ਵਰਤਾਰੇ ਨੂੰ ਰੋਕਣ ਲਈ ਪੰਥਕ ਤੌਰ ਉੱਤੇ ਅੰਦਰੂਨੀ ਚਿੰਤਨ ਕਰਨ ਦੀ ਵੀ ਲੋੜ ਹੈ।

# ਸਾਡੀਆਂ ਜਿੰਮੇਵਾਰੀਆਂ

## 1. ਪਿੰਡ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ :

1.1 ਜਦੋਂ ਵੀ ਕੋਈ ਬੇਅਦਬੀ ਦੀ ਘਟਨਾ ਵਾਪਰਦੀ ਹੈ ਤਾਂ ਲੱਗਭੱਗ ਇਹ ਗੱਲ ਹੀ ਸਾਹਮਣੇ ਆਉਂਦੀ ਹੈ ਕਿ ਉਸ ਵਕਤ ਗੁਰਦੁਆਰਾ ਸਾਹਿਬ ਅੰਦਰ ਕੋਈ ਵੀ ਨਹੀਂ ਸੀ। ਗੁਰਦੁਆਰਾ ਕਮੇਟੀ ਨੂੰ ਚਾਹੀਦਾ ਹੈ ਕਿ ਹਰ ਵੇਲੇ ਪੰਥਕ ਰਵਾਇਤ ਅਨੁਸਾਰ ਗੁਰਦੁਆਰਾ ਸਾਹਿਬ ਅੰਦਰ ਪਹਿਲਾਂ ਦੱਸੇ 5 ਸਿੰਘਾਂ ਦੀ ਹਾਜ਼ਰੀ ਹੋਵੇ।

1.2 ਸੀ.ਸੀ.ਟੀ.ਵੀ ਕੈਮਰੇ ਜਾਂ ਹੋਰ ਅਜਿਹੇ ਯੰਤਰ ਵੀ ਲੋੜੀਂਦੇ ਹਨ ਅਤੇ ਹੋਣੇ ਵੀ ਚਾਹੀਦੇ ਹਨ ਪਰ ਸਿਰਫ ਇੰਨ੍ਹਾਂ ਉੱਤੇ ਹੀ ਸਾਰੀ ਜਿੰਮੇਵਾਰੀ ਨਾ ਛੱਡੀ ਜਾਵੇ।

1.3 ਜਿਆਦਾਤਰ ਪਿੰਡਾਂ ਦੀਆਂ ਗੁਰਦੁਆਰਾ ਕਮੇਟੀਆਂ ਵੱਲੋਂ ਇਹ ਗੱਲ ਕਹੀ ਜਾਂਦੀ ਹੈ ਕਿ ਸਾਡਾ ਇੰਨਾ ਵਿੱਤ ਨਹੀਂ ਹੈ ਕਿ ਅਸੀਂ ਇਸ ਕਾਰਜ ਲਈ 5 ਸਿੰਘ ਰੱਖ ਸਕੀਏ। ਇਸ ਸਥਿਤੀ ਵਿੱਚ ਪਿੰਡ ਵਾਸੀਆਂ ਤੋਂ ਸਮੂਹਿਕ ਰੂਪ ਵਿੱਚ ਸਹਿਯੋਗ ਲੈਣਾ ਚਾਹੀਦਾ ਹੈ। ਇਹ ਸਹਿਯੋਗ ਭਾਵੇਂ ਵਿੱਤੀ ਹੋਵੇ ਭਾਵੇਂ ਦੇਹ ਰੂਪ ਵਿੱਚ ਸੰਗਤ ਦੀ ਹਾਜ਼ਰੀ ਦੇ ਰੂਪ ਵਿੱਚ ਹੋਵੇ।

## 2. ਪਿੰਡ ਵਾਸੀ:

2.1 ਜਿੱਥੇ ਕਿਤੇ ਵੀ ਨਾਨਕ ਨਾਮ ਲੇਵਾ ਲੋਕਾਈ ਆਪਣੀ ਵਸੋਂ ਕਰਦੀ ਹੈ, ਘਰ ਬਣਾਉਂਦੀ ਹੈ, ਨਾਲ ਹੀ ਉਨ੍ਹਾਂ ਦੀ ਰੀਝ ਗੁਰਦੁਆਰਾ ਸਾਹਿਬ ਬਣਾਉਣ ਦੀ ਹੁੰਦੀ ਹੈ। ਇਹ ਨਾਨਕ ਨਾਮ ਲੇਵਾ ਸੰਗਤ ਜਿਥੇ ਗੁਰਸੰਗਤ ਬਣ ਕੇ ਗੁਰੂ ਸਾਹਿਬ ਦੀ ਮਰਿਯਾਦਾ ਅਤੇ ਰਵਾਇਤ ਅਨੁਸਾਰ ਟਹਿਲ ਸੇਵਾ ਤੇ ਅਦਬ ਦੇ ਕਾਬਲ ਹੋ ਜਾਵੇ ਉੱਥੇ ਗੁਰਦੁਆਰਾ ਤਾਮੀਰ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਓਟ ਆਸਰਾ ਲਵੇ ਅਤੇ ਮੁੜ ਉਹ ਮਰਿਯਾਦਾ ਤੇ ਰਵਾਇਤਾਂ ਬਰਕਰਾਰ ਰੱਖੇ। ਇਸ ਤਰੀਕੇ ਇਹ ਜ਼ਿੰਮੇਵਾਰੀ ਮੁੱਢਲੇ ਤੌਰ 'ਤੇ ਇਲਾਕੇ ਦੀ ਸੰਗਤ ਦੀ ਹੀ ਬਣਦੀ ਹੈ। ਇਸ ਕੰਮ ਲਈ ਉਹ ਬੇਸ਼ੱਕ ਕੋਈ ਪ੍ਰਬੰਧਕ ਕਮੇਟੀ ਬਣਾ ਲਵੇ ਅਤੇ ਕਾਬਲ ਸਿੰਘਾਂ ਨੂੰ ਗੁਰੂ ਕੇ ਵਜ਼ੀਰ ਸਿੰਘ ਅਤੇ ਹੋਰ ਹਜ਼ੂਰੀ ਸਿੰਘਾਂ ਦੀ ਜ਼ਿੰਮੇਵਾਰੀ ਲਾਵੇ ਅਤੇ ਸੇਵਾ ਬਖ਼ਸ਼ੇ।

2.2 ਹਰ ਪਿੰਡ ਵਿੱਚ ਇਹ ਯਤਨ ਕੀਤਾ ਜਾਵੇ ਕਿ ਇੱਕ ਤੋਂ ਵੱਧ ਗੁਰਦੁਆਰਾ ਸਾਹਿਬ ਨਾ ਹੋਵੇ। ਜਿਸ ਪਿੰਡ ਵਿੱਚ ਇਕ ਤੋਂ ਵੱਧ ਗੁਰਦੁਆਰੇ ਹਨ (ਜੋ ਇਤਿਹਾਸਿਕ ਨਹੀਂ ਹਨ) ਉੱਥੇ ਆਪਸੀ ਸਹਿਮਤੀ ਨਾਲ ਸਿਰਫ ਇੱਕ ਗੁਰਦੁਆਰਾ ਸਾਹਿਬ ਹੀ ਰੱਖਣਾ ਚਾਹੀਦਾ ਹੈ, ਬਾਕੀ ਸਥਾਨ ਹੋਰ ਪੰਥਕ ਕਾਰਜਾਂ ਲਈ ਵਰਤਣੇ ਚਾਹੀਦੇ ਹਨ।

2.3 ਜਿੱਥੇ ਵਿੱਤ ਦਾ ਮਸਲਾ ਹੈ ਉੱਥੇ ਪਿੰਡ ਵਾਸੀਆਂ ਦੀ ਸਮੂਹਿਕ ਰੂਪ ਵਿੱਚ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਗੁਰਦੁਆਰਾ ਕਮੇਟੀ ਨੂੰ ਵਿੱਤੀ ਸਹਿਯੋਗ ਦੇਣ।

2.4 ਜੇਕਰ ਪਿੰਡ ਵਾਸੀ ਸਮੂਹਿਕ ਰੂਪ ਵਿਚ ਕੋਈ ਵਿੱਤੀ ਸਹਿਯੋਗ ਨਹੀਂ ਕਰਦੇ ਜਾਂ ਨਹੀਂ ਕਰ ਸਕਦੇ ਤਾਂ ਪਿੰਡ ਨੂੰ ਇਸ ਕਾਰਜ ਲਈ ਆਪਣੀਆਂ ਜ਼ਿੰਮੇਵਾਰੀਆਂ ਵੰਡਣੀਆਂ ਚਾਹੀਦੀਆਂ ਹਨ। ਇਕ-ਇਕ ਘਰ ਦੀ ਇਕ-ਇਕ ਦਿਨ ਦੀ ਜ਼ਿੰਮੇਵਾਰੀ ਲੱਗ ਸਕਦੀ ਹੈ ਜਾਂ ਇਕ-ਇਕ ਦਿਨ ਲਈ ਘਰ ਦੇ ਇਕ-ਇਕ ਜੀਅ ਦੀ ਜ਼ਿੰਮੇਵਾਰੀ ਲੱਗ ਸਕਦੀ ਹੈ ਅਤੇ ਇਸ ਤਰ੍ਹਾਂ ਹਰ ਦਿਨ ਚਾਰ (ਜਿੱਥੇ ਗ੍ਰੰਥੀ ਸਿੰਘ ਤੋਂ ਬਿਨਾਂ 4 ਸਿੰਘ ਲੋੜੀਂਦੇ ਹਨ) ਘਰਾਂ ਦਾ ਇਕ-ਇਕ ਜੀਅ ਇਹ ਜ਼ਿੰਮੇਵਾਰੀ ਨਿਭਾਵੇ।

2.5 ਜੇਕਰ ਪਿੰਡ ਸਮੂਹਿਕ ਰੂਪ ਵਿੱਚ ਇਹ ਜ਼ਿੰਮੇਵਾਰੀ ਵੀ ਨਿਭਾਉਣ ਤੋਂ ਅਸਮਰੱਥ ਹੈ ਤਾਂ ਸਾਰੇ ਪਿੰਡ ਨੂੰ ਇਮਾਨਦਾਰੀ ਨਾਲ ਇਹ ਗੱਲ ਸਵੀਕਾਰ ਕਰ ਲੈਣੀ ਚਾਹੀਦੀ ਹੈ ਕਿ ਅਸੀਂ ਗੁਰੂ ਸਾਹਿਬ ਦੇ ਅਦਬ ਸਤਿਕਾਰ ਲਈ ਆਪਣਾ ਬਣਦਾ ਫਰਜ਼ ਨਹੀਂ ਨਿਭਾਅ ਸਕਦੇ ਜਿਸ ਲਈ ਸਾਡੇ ਪਿੰਡ ਗੁਰਦੁਆਰਾ ਸਾਹਿਬ ਨਹੀਂ ਹੋਣਾ ਚਾਹੀਦਾ। **"ਕਿਉਂਕਿ ਜੇਕਰ ਸਾਰਾ ਪਿੰਡ ਹੀ ਗੁਰੂ ਪਾਤਿਸਾਹ ਦੇ ਅਦਬ ਸਤਿਕਾਰ ਲਈ ਕੁਝ ਨਹੀਂ ਕਰ ਸਕਦਾ ਤਾਂ ਫਿਰ ਉਸ ਪਿੰਡ ਗੁਰਦੁਆਰਾ ਸਾਹਿਬ ਹੋਵੇ ਵੀ ਕਿਉਂ?"**

## 3. ਪਿੰਡ ਵਾਸੀ ਅਤੇ ਪਿੰਡ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ:

3.1 ਗੁਰੂ ਕੇ ਵਜ਼ੀਰ ਪਾਠੀ ਸਿੰਘ ਅਤੇ ਹੋਰ ਹਜ਼ੂਰੀਏ ਸਿੰਘਾਂ ਦੀ ਸੇਵਾ ਭੇਟਾ ਇੰਨੀ ਕੁ ਹੋਵੇ ਕਿ ਉਹ ਸਵੈ-ਮਾਣ ਨਾਲ ਆਪਣੇ ਘਰ ਪਰਿਵਾਰ ਦਾ ਪਾਲਣ ਪੋਸ਼ਣ ਗੁਰੂ ਦੀ ਸੇਵਾ ਵਿੱਚ ਰਹਿ ਕੇ ਕਰ ਸਕਣ। ਇਹ ਜ਼ਿੰਮੇਵਾਰੀ ਪ੍ਰਬੰਧਕ ਕਮੇਟੀ ਅਤੇ ਇਲਾਕੇ ਦੀ ਸੰਗਤ ਦੀ ਇਕੱਠਿਆਂ ਦੀ ਬਣਦੀ ਹੈ। ਗੁਰੂ ਕੀ ਹਜ਼ੂਰੀ ਵਿੱਚ ਸੇਵਾ ਨਿਭਾ ਰਹੇ ਇਨ੍ਹਾਂ ਸਿੰਘਾਂ ਦਾ ਵੀ ਮੁੱਢਲਾ ਫਰਜ਼ ਬਣਦਾ ਹੈ ਕਿ ਗੁਰੂ ਦੇ ਅਦਬ ਸਤਿਕਾਰ ਅਤੇ ਸੇਵਾ ਲਈ ਉਹ ਇਕ ਤਨਖ਼ਾਹਦਾਰ ਮੁਲਾਜ਼ਮ ਵਾਂਙ ਨਹੀਂ ਸਗੋਂ ਗੁਰੂ ਪੰਥ ਵੱਲੋਂ ਸੇਵਾ ਲਈ ਚੁਣੇ ਗਏ ਸਿੰਘਾਂ ਵਜੋਂ ਵਿਚਰਨ ਅਤੇ ਇਹ ਜ਼ਿੰਮੇਵਾਰੀ ਇਲਾਕੇ ਦੀ ਸੰਗਤ ਤੇ ਪ੍ਰਬੰਧਕ ਕਮੇਟੀ ਨਾਲੋਂ ਵੱਧ ਆਪਣੀ ਮੰਨਣ।

3.2 ਜਦੋਂ ਵੀ ਕੋਈ ਬੇਅਦਬੀ ਦੀ ਘਟਨਾ ਵਾਪਰਦੀ ਹੈ ਤਾਂ ਸਾਨੂੰ ਦੋਸ਼ੀ ਤੋਂ ਆਪਣੇ ਪੱਧਰ ਉੱਤੇ ਪੁੱਛ ਪੜਤਾਲ ਕਰਨੀ ਚਾਹੀਦੀ ਹੈ। ਅਸੀਂ ਹਰ ਵਾਰ ਦੋਸ਼ੀ ਪੁਲਸ ਨੂੰ ਫੜਾ ਦਿੰਦੇ ਹਾਂ ਅਤੇ ਪੁਲਸ ਇਹਨਾਂ ਮਾਮਲਿਆਂ ਵਿੱਚ ਲੋੜੀਂਦੀ ਕਾਰਵਾਈ ਨਹੀਂ ਕਰਦੀ।

3.3 ਦੋਸ਼ ਸਾਬਿਤ ਹੋ ਜਾਣ ਉੱਤੇ ਇਨਸਾਫ਼ ਦੀ ਪੰਥਕ ਰਵਾਇਤ ਤੋਂ ਸੇਧ ਲੈਣੀ ਚਾਹੀਦੀ ਹੈ।

## 4. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:

4.1 ਜਿਸ ਗੁਰਦੁਆਰਾ ਸਾਹਿਬ ਵਿੱਚ ਪੰਥਕ ਰਵਾਇਤ ਅਨੁਸਾਰ ਗੁਰੂ ਪਾਤਿਸਾਹ ਦੀ ਹਜ਼ੂਰੀ ਵਿੱਚ ਪੰਜ ਸਿੰਘ ਹਾਜ਼ਰ ਰਹਿੰਦੇ ਹੋਣ, ਉਸ ਗੁਰਦੁਆਰਾ ਸਾਹਿਬ ਨੂੰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇਣੇ ਚਾਹੀਦੇ ਹਨ।

4.2 ਪਿੰਡਾਂ ਵਿੱਚ ਜਾ ਕੇ ਵੇਖਣਾ ਚਾਹੀਦਾ ਹੈ ਕਿ ਕਿੱਥੇ-ਕਿੱਥੇ ਮਰਿਯਾਦਾ ਸਹੀ ਹੈ ਅਤੇ ਕਿੱਥੇ-ਕਿੱਥੇ ਢਿੱਲ ਵਰਤੀ ਜਾ ਰਹੀ ਹੈ। ਜਿੱਥੇ ਪਹਿਰਾ ਢਿੱਲਾ ਹੈ ਉੱਥੇ ਮਰਿਯਾਦਾ ਲਾਗੂ ਕਰਵਾਈ ਜਾਵੇ ਅਤੇ ਨਾ ਲਾਗੂ ਹੋਣ ਦੀ ਸੂਰਤ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਉੱਥੋਂ ਵਾਪਿਸ ਲੈ ਲੈਣੇ ਚਾਹੀਦੇ ਹਨ।

4.3 ਇੱਕ ਪਿੰਡ ਵਿੱਚ ਸਿਰਫ ਇੱਕ ਹੀ ਗੁਰਦੁਆਰਾ ਸਾਹਿਬ ਹੋਵੇ, ਇਸ ਗੱਲ ਲਈ ਸੰਗਤ ਨੂੰ ਜਾਗਰੂਕ ਕਰਨਾ ਚਾਹੀਦਾ ਹੈ ਅਤੇ ਲੋੜੀਂਦੇ ਕਾਰਜ ਕਰਨੇ ਚਾਹੀਦੇ ਹਨ।

4.4 ਜਿੱਥੇ ਗੁਰੂ ਸਾਹਿਬ ਦੀ ਬੇਅਦਬੀ ਦੀ ਕੋਈ ਘਟਨਾ ਵਾਪਰਦੀ ਹੈ ਉੱਥੇ ਮਾਮਲੇ ਨੂੰ ਰਫ਼ਾ-ਦਫ਼ਾ ਕਰਨ ਦੀ ਕਾਹਲ ਛੱਡ ਕੇ ਸਿੱਖ-ਸੰਗਤ ਅਤੇ ਸਿੱਖ-ਜਥੇਬੰਦੀਆਂ ਦੀ ਸਾਂਝੀ ਰਾਇ ਨਾਲ ਹੀ ਕੋਈ ਕਾਰਵਾਈ ਕਰਨੀ ਚਾਹੀਦੀ ਹੈ।

4.5 ਬੇਅਦਬੀ ਸਬੰਧੀ ਹਰ ਗੱਲ ਦੀ ਪੂਰੀ ਡੂੰਘਾਈ ਨਾਲ ਜਾਂਚ ਕਰਨੀ ਚਾਹੀਦੀ ਹੈ। ਜੇਕਰ ਬੇਅਦਬੀ ਹੋਈ ਹੈ ਤਾਂ ਉਸ ਦੇ ਕਾਰਨ ਲੱਭ ਕੇ ਦੋਸ਼ੀਆਂ ਨੂੰ ਪੰਥਕ ਰਵਾਇਤ ਅਨੁਸਾਰ ਸਜਾ ਦੇਣੀ/ਲਾਉਣੀ ਚਾਹੀਦੀ ਹੈ।

4.6 ਜਿਸ ਤਰੀਕੇ ਟਾਸਕ ਫੋਰਸ ਦੀ ਹੋਰਨਾਂ ਮਸਲਿਆਂ ਵਿੱਚ

ਜ਼ਿੰਮੇਵਾਰੀ ਲਾਈ ਜਾਂਦੀ ਹੈ ਉਸੇ ਤਰ੍ਹਾਂ ਗੁਰੂ ਪਾਤਿਸਾਹ ਦੇ ਅਦਬ ਸਬੰਧੀ ਵੀ ਜਿੱਥੇ ਸਖਤੀ ਦੀ ਲੋੜ ਪਵੇ ਉੱਥੇ ਪ੍ਰਸ਼ਾਸ਼ਨ ਨੂੰ ਮਿੰਨਤਾਂ ਕਰਨ ਦੀ ਥਾਂ ਟਾਸਕ ਫੋਰਸ ਰਾਹੀਂ ਮਰਿਯਾਦਾ ਬਹਾਲ ਕਰਵਾਉਣੀ ਚਾਹੀਦੀ ਹੈ।

## 5. ਸਿੱਖ ਜਥੇਬੰਦੀਆਂ:

5.1 ਗੁਰੂ ਪਾਤਿਸਾਹ ਦੇ ਅਦਬ ਸਤਿਕਾਰ ਦੇ ਸਬੰਧ ਵਿੱਚ ਸਿੱਖ ਜਥੇਬੰਦੀਆਂ ਨੂੰ ਦੁਨਿਆਵੀ ਅਦਾਲਤ ਤੋਂ ਇਨਸਾਫ਼ ਲੈਣ ਦੇ ਪ੍ਰਚਲਤ ਚਲਣ ਦੇ ਨਾਲ-ਨਾਲ ਜਿੱਥੇ ਇਨਸਾਫ਼ ਦੀ ਪੰਥਕ ਰਵਾਇਤ ਤੋਂ ਸੇਧ ਲੈਣ ਦੀ ਲੋੜ ਹੈ ਉੱਥੇ ਬੇਅਦਬੀਆਂ ਦੇ ਇਸ ਵਰਤਾਰੇ ਨੂੰ ਰੋਕਣ ਲਈ ਪੰਥਕ ਤੌਰ ਉੱਤੇ ਅੰਦਰੂਨੀ ਚਿੰਤਨ ਕਰਨ ਦੀ ਵੀ ਲੋੜ ਹੈ।

5.2 ਗੁਰੂ ਪਾਤਿਸਾਹ ਦੇ ਅਦਬ ਸਤਿਕਾਰ ਸਬੰਧੀ ਇਕੱਤਰਤਾਵਾਂ ਵਿੱਚ ਜਥੇਬੰਦੀਆਂ ਨੂੰ ਆਪਸੀ ਵਖਰੇਵੇਂ ਪਿੱਛੇ ਛੱਡ ਕੇ ਆਉਣਾ ਚਾਹੀਦਾ ਹੈ ਅਤੇ ਇਕੱਤਰਤਾ ਵਿੱਚ ਇਕ ਦੂਸਰੇ ਉੱਤੇ ਇਲਜ਼ਾਮ-ਬਾਜ਼ੀ ਨਹੀਂ ਕਰਨੀ ਚਾਹੀਦੀ।

5.3 ਬੇਅਦਬੀ ਹੋਣ ਉੱਤੇ ਸਾਰੇ ਪੱਖਾਂ ਨੂੰ ਬਰਾਬਰ ਘੋਖਣਾ ਚਾਹੀਦਾ ਹੈ, ਪਹਿਲਾ ਕਿ ਬੇਅਦਬੀ ਹੋਈ ਕਿਉਂ ਹੈ? ਢਿੱਲ ਕਿਸ ਵੱਲੋਂ ਰਹੀ? ਅਤੇ ਦੂਸਰਾ ਬੇਅਦਬੀ ਕਰਨ ਵਾਲੇ ਨੂੰ ਜੋ ਸਜਾ ਦੇਣੀ ਹੈ ਉਸ ਲਈ ਪ੍ਰਸ਼ਾਸ਼ਨ ਉੱਤੇ ਕਿੰਨਾ ਕੁ ਨਿਰਭਰ ਰਹਿਣਾ ਹੈ ਅਤੇ ਇਨਸਾਫ ਦੀ ਪੰਥਕ ਰਵਾਇਤ ਤੋਂ ਕਿਸ ਤਰ੍ਹਾਂ ਸੇਧ ਲੈਣੀ ਹੈ।

5.4 ਜਗਤ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਕਿ ਕੁੱਲ ਆਲਮ ਨਾਲ ਨਿਆ ਕਰਨ ਦੇ ਸਮਰੱਥ ਹਨ, ਉਨ੍ਹਾਂ ਬਾਬਤ ਨਿਆ ਦੀ ਟੇਕ ਦੁਨਿਆਵੀ ਇਕਾਈਆਂ 'ਤੇ ਰੱਖਣੀ ਬਹੁਤ ਛੋਟੀ ਗੱਲ ਹੈ। ਜਿਆਦਾਤਰ ਜਥੇਬੰਦੀਆਂ ਅਤੇ ਸਿੱਖ ਸ਼ਖ਼ਸੀਅਤਾਂ ਇਹੋ ਜਿਹੇ ਹਰ ਮਸਲੇ ਵਿੱਚ ਨਿਆ ਦੀ ਆਸ ਇਨ੍ਹਾਂ ਇਕਾਈਆਂ ਉੱਤੇ ਰੱਖਦੀਆਂ ਹਨ ਅਤੇ ਮੁਲਕ ਦਾ ਕਨੂੰਨ ਹਰ ਵਾਰ ਇਨ੍ਹਾਂ ਨੂੰ ਠਿੱਠ ਕਰਦਾ ਹੈ।

5.5 ਫੈਸਲੇ ਲੈਣ ਦੀ ਪੰਥਕ ਰਵਾਇਤ ਨੂੰ ਮੁੜ ਸੁਰਜੀਤ ਕਰਨ ਦੇ ਰਾਹ ਪੈਣਾ ਚਾਹੀਦਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਬੰਧੀ ਸਿੱਖ ਸ਼ਖ਼ਸੀਅਤਾਂ, ਜਥੇਬੰਦੀਆਂ ਅਤੇ ਕਮੇਟੀਆਂ ਨੂੰ ਮਿਲ ਕੇ ਪੰਚ ਪ੍ਰਧਾਨੀ ਪ੍ਰਣਾਲੀ ਤਹਿਤ ਆਪਣੇ ਫੈਸਲੇ ਲੈਣੇ ਚਾਹੀਦੇ ਹਨ ਅਤੇ ਨਿਆ ਕਰਨ ਦੀ ਪੰਥਕ ਰਵਾਇਤ ਮੁੜ ਬਹਾਲ ਕਰਨੀ ਚਾਹੀਦੀ ਹੈ।**

**ਇਹ ਖਰੜਾ ਅੰਤਮ ਨਹੀਂ ਹੈ, ਸਿੱਖ ਸੰਗਤ ਦੇ ਸਨਮੁੱਖ ਸੁਝਾਵਾਂ ਲਈ ਪੇਸ਼ ਕੀਤਾ ਗਿਆ ਹੈ। ਸੰਗਤ ਨੂੰ ਬੇਨਤੀ ਹੈ ਕਿ ਖਰੜੇ ਨੂੰ ਪੜ੍ਹਨ ਉਪਰੰਤ ਆਪਣੇ ਵਡਮੁੱਲੇ ਵਿਚਾਰ/ਸੁਝਾਅ ਜਰੂਰ ਸਾਂਝੇ ਕਰਨਾ ਜੀ।**

**ਜਾਰੀ ਕਰਤਾ - ਸਿੱਖ ਜਥਾ ਮਾਲਵਾ**




**ਗੁਰੂ ਖਾਲਸਾ ਪੰਥ ਦੀ ਸੇਵਾ ਵਿਚ...**

    YouTube /sikhjathamalwa

+91-98763-31699 sikhjathamalwa@gmail.com